ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਧੰਨ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ

(ਭਾਈ ਮੰਗਲ ਸਿੰਘ ਜੀ )

ਅਜੀਤ ਸਿੰਘ ਲਾਇਲ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana



ਭਾਈ ਮੰਗਲ ਸਿੰਘ ਜੀ ਗਲੋਟੀਆਂ ਵਾਲੇ (ਬਾਅਦ ਵਿਚ ਹੁਸ਼ਿਆਰਪੁਰ)
ਜਿਨ੍ਹਾਂ ਆਪਣੇ ਅੰਤਮ ਸਵਾਸ ਸ੍ਰੀ ਭੈਣੀ ਸਾਹਿਬ ਦੇ ਵਾਸੀ ਬਣ ੨ ਅਪਰੈਲ
੧੯੯੮ਨੂੰ ਪੂਰੇ ਕੀਤੇ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਭਾਈ ਮੰਗਲ ਸਿੰਘ ਹਜ਼ੂਰੀ ਲਾਂਗਰੀ

ਧੰਨ ਸੇਵਕੁ ਸਫਲੁ ਓਹੁ ਆਇਆ
ਜਿਨਿ ਨਾਨਕ ਖਸਮੁ ਪਛਾਤਾ ।

ਨਾਮ ਦੀ ਮਹਿਮਾਂ ਦਾ ਵਰਨਣ ਕਰਦਿਆਂ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਫੁਰਮਾਇਆ :-

"ਗਲੋਟੀਆਂ ਵਾਲੇ ਦਸਦੇ ਹੁੰਦੇ ਸਨ ਕਿ ਭਾਈ ਜੀ ਦੇ ਕਮਰੇ ਵਿਚ ਨਾ ਕੋਈ ਦੀਵਾ ਹੁੰਦਾ ਸੀ ਨਾ ਬੱਤੀ ਪਰ ਕਮਰੇ ਵਿਚ ਪ੍ਰਕਾਸ਼ ਇੰਵੇਂ ਹੁੰਦਾ ਸੀ ਜਿਵੇਂ ਸੂਰਜ ਚੜ੍ਹਿਆ ਹੋਵੇ; ਇਹ ਪ੍ਰਕਾਸ਼ ਉਸ ਨਾਮ ਦਾ ਸੀ ਜੋ ਭਾਈ ਜੀ ਸਵਾਸ ਸਵਾਸ ਆਪਣੀ ਰਸਨਾਂ ਨਾਲ ਜਪਿਆ ਕਰਦੇ ਸਨ" ।

ਜਿਹਨਾਂ ਨੇ ਇਸ ਰੱਬੀ ਰੂਹ ਦੇ ਦਰਸ਼ਨ ਕੀਤੇ ਹਨ, ਉਹ ਜਾਣਦੇ ਹਨ ਕਿ ਭਾਈ ਜੀ ਨੇ ਆਪਣੇ ਆਪ ਨੂੰ ਗੁਰਬਾਣੀ ਦੀ ਇਸ ਤੁਕ ਅਨੁਸਾਰ ਢਾਲ ਲਿਆ ਸੀ :-

ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨ ਅਭਿਮਾਨਾ ॥
ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥

(ਕੇਦਾਰਾ ਕਬੀਰ-੧੧੨੩)

ਉਹਨਾਂ ਦੇ ਰੋਮ ਰੋਮ ਵਿਚ ਅਗੰਮੀ ਨਾਮ ਦੀਆਂ ਤਰੰਗਾਂ ਸੁਣਾਈ ਦਿੰਦੀਆਂ ਸਨ । ਉਹਨਾਂ ਦਾ ਹਰ ਬੋਲ ਸ਼ਹਿਦ ਨਾਲੋਂ ਮਿੱਠਾ ਸੀ । ਉਹਨਾਂ ਦੇ ਕੋਲ ਬੈਠਿਆਂ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜਦਿਆਂ ਦੇਰ ਨਹੀਂ ਸੀ ਲਗਦੀ ਕਿਉਂਕਿ ਉਹਨਾਂ ਖੁੱਦ ਆਪਣਾ ਆਪ ਸਤਿਗੁਰੂ ਜੀ ਦੇ ਚਰਨ ਵਿਚ ਅਰਪਨ ਕੀਤਾ ਹੋਇਆ ਸੀ ।

ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥

(ਰਾਮਕਲੀ ਕਬੀਰ - ੯੬੯ )

ਉਹਨਾਂ ਦੀ ਜੁਬਾਨ ਤੇ ਜਾਂ ਨਾਮ ਸੀ ਜਾਂ ਸਤਿਗੁਰੂ ਜੀ ਦੇ ਬਚਨ, ਦੁਨੀਆਂਦਾਰੀ ਤਾਂ ਉਹਨਾਂ ਚਿਰੋਕਣੀ ਤਿਆਗ ਛੱਡੀ ਸੀ, ਉਹਨਾਂ ਲਈ ਤਾਂ :

ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥
ਦੁਖ ਸੁਖ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ ॥
(ਆਸਾ ਮ:੧ -੧੩੫੪)

ਭਾਵੇਂ ਪਿਛਲੇ ਕਾਫੀ ਅਰਸੇ ਤੋਂ ਭਾਈ ਜੀ ਅਧਰੰਗ ਅਤੇ ਲਕਵੇ ਦੇ ਰੋਗ ਤੋਂ ਪੀੜਤ ਸਨ ਪਰ ਕਦੇ ਉਹਨਾਂ ਦੇ ਚਿਹਰੇ ਤੇ ਕੋਈ ਸ਼ਿਕਨ, ਉਦਾਸੀ ਜਾਂ ਉਲਾਂਭਾ ਕਿਸੇ ਨਹੀਂ ਡਿਠਾ, ਸਦਾ ਚੜ੍ਹਦੀ ਕਲਾ ਅਤੇ ਸ਼ੁਕਰਗੁਜਾਰੀ ਦਾ ਇਜ਼ਹਾਰ ਕਰਨਾ ਹੀ ਉਹਨਾਂ ਦਾ ਸੁਭਾਅ ਸੀ। ਗੁਰਸਿਖਾਂ ਦੇ ਘਰ ਉਹਨਾਂ ਜਨਮ ਲਿਆ ਗੁਰਸਿੱਖੀ ਦੀ ਕਮਾਈ ਕੀਤੀ ਅਤੇ ਗੁਰਸਿੱਖੀ ਵਿਚ ਹੀ ਪ੍ਰਵਾਨ ਚੜ੍ਹੇ।

ਗੁਰੂ ਸਮੰਦੁ ਨਦੀ ਸਭਿ ਸਿੱਖੀ ਨਾਤੈ ਜਿਤੁ ਵਡਿਆਈ ॥
(ਸੂਹੀ ਮ:੫-੭੬੩)

ਇਕ ਸਦੀ ਤੋਂ ਵੀ ਦੋ ਵਰ੍ਹੇ ਉਪਰ ਉਮਰ ਭੋਗਣ ਵਾਲੇ ਮੰਗਲ ਸਿੰਘ ਜੀ ਜਿਹਨਾਂ ਦਾ ਉਪ ਨਾਮ ਭਾਈ ਜੀ ਸੀ ਅਤੇ ਜੋ ਭਾਈ ਜੀ ਕਰਕੇ ਹੀ ਜਾਣੇ ਜਾਂਦੇ ਸਨ ਦਾ ਜਨਮ, ਪਿਤਾ ਕਰਮ ਸਿੰਘ ਅਤੇ ਮਾਤਾ ਜੁਆਲੀ ਦੇ ਗ੍ਰਹਿ,ਪਿੰਡ ਛੋਟੀਆਂ ਗਲੋਟੀਆਂ ਜ਼ਿਲ੍ਹਾ ਸਿਆਲਕੋਟ ਵਿਚ ਹੋਇਆ। ਜਰਾ ਹੋਰ ਪਿਛਾਂਹ ਜਾਈਏ ਤਾਂ ਪਤਾ ਲਗਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਦੌਰਾ ਜਦੋਂ ਜਿਲ੍ਹਾ ਸਿਆਲਕੋਟ ਛੋਟੀਆਂ ਗਲੋਟੀਆਂ ਵਿਖੇ ਗਿਆ ਤਾਂ ਭਾਈ ਜੀ ਦੇ ਦਾਦਾ ਸ੍ਰੀ ਝੰਡਾ ਸਿੰਘ ਅਤੇ ਉਹਨਾਂ ਦੇ ਦੋ ਭਾਈ ਲੱਖਾ ਸਿੰਘ ਅਤੇ ਦੂਲਾ ਸਿੰਘ ਸਿੰਘ ਸਜ ਗਏ। ਇਕ ਜ਼ਿਮੀਦਾਰ ਦਿਤੂ ਜੋ ਸਿੰਘਾਂ ਦੀ ਬੋਲੀ ਵਿਚ ਨੜੀਮਾਰ ਵੀ ਸੀ (ਭਾਵ ਹੁੱਕਾ ਪੀਂਦਾ ਸੀ )ਉਹ ਹਲਟ ਦੀ ਗਾਧੀ ਤੇ ਬੈਠਾ ਹਲਟ ਚਲਾ ਰਿਹਾ ਸੀ,

ਸੰਤ ਝੰਡਾ ਸਿੰਘ ਨੇ ਆਖਿਆ "ਦਿਤੂ ਜਾਹ ਸਤਿਗੁਰੂ ਜੀ ਆਏ ਆ ਤੂੰ ਵੀ ਦਰਸ਼ਨ ਕਰ ਲੈ"

ਅੱਗੋ ਦਿੱਤੂ ਨੇ ਜਵਾਬ ਦਿਤਾ "ਸਤਿਗੁਰੂ ਹੋਊ ਤਾਂ ਆਪੇ ਇਥੇ ਆ ਜਾਊ" ਦਿੱਤੂ ਦੀਆਂ ਅੱਖਾਂ ਟੱਡੀਆਂ ਹੀ ਰਹਿ ਗਈਆਂ ਜਦੋਂ ਸਤਿਗੁਰੂ ਰਾਮ ਸਿੰਘ ਜੀ

ਨੇ ਅਵਾਜ਼ ਦਿਤੀ "ਦਿੱਤੂ ਹੁਣ ਤੂੰ ਇਥੇ ਆਉਂਦਾ ਏ ਕਿ ਮੈਂ ਤੇਰੇ ਕੋਲ ਆਵਾਂ," ਤੇ ਦਿੱਤੂ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਤੇ ਢਹਿ ਪਿਆ ਤੇ ਵੈਰਾਗੀ ਹੋ ਗਿਆ, ਹੁੱਕਾ ਕਿਧਰੇ ਮਾਰਿਆ ਅਤੇ ਤਰਲੇ ਕਰਨ ਲੱਗ ਪਿਆ ਕਿ ਮੈਨੂੰ ਆਪਣੀ ਚਰਨੀਂ ਲਾ ਲਉ ਤੇ ਸਤਿਗੁਰੂ ਜੀ ਦੇ ਚਰਨੀ ਲੱਗ ਅਮ੍ਰਿਤ ਛਕ ਗੁਰਦਿੱਤ ਸਿੰਘ ਬਣ ਗਿਆ।

ਸਤਿਗੁਰੂ ਰਾਮ ਸਿੰਘ ਜੀ ਨੇ ਖੁਸ਼ ਹੋ ਕੇ ਆਖਿਆ 'ਦਿਤੂ ਕੁਛ ਮੰਗ ਲੈ"

ਦਿਤੂ ਨੇ ਮੰਗ ਮੰਗੀ "ਸਚੇ ਪਾਤਸ਼ਾਹ ਮੇਰੇ ਖੇਤਾਂ ਵਿਚ ਪੋਹਲੀ ਨਾ ਹੋਵੇ"

ਜਮਾਨਾਂ ਜਾਣਦਾ ਏ ਕਿ ਪੋਹਲੀ ਨੇ ਮੁੜ ਗੁਰਦਿੱਤ ਸਿੰਘ ਦੇ ਖੇਤਾਂ ਵਲ ਮੂੰਹ ਨਹੀਂ ਕੀਤਾ।"

ਸਖੀ ਸਰਵਰੀਆਂ ਦੇ ਪ੍ਰਭਾਵ ਨਾਲ, ਹਿੰਦੂ, ਸਿੱਖਾਂ ਵਿਚ ਵੀ ਸੁਲਤਾਨ ਪੀਰ ਦੇ ਮੁਕਾਮਾਂ ਤੇ ਨਿਆਜ਼ਾਂ ਦੇ ਰੂਪ ਵਿਚ ਚੂਰਮੇ ਤੇ ਰੋਟ ਚਾੜਨ ਦੀ ਪ੍ਰਥਾ ਨੂੰ ਅਪਣਾਉਣ ਦਾ ਰੁਝਾਨ ਵਧਣ ਲੱਗਾ ਤਾਂ ਗਲੋਟੀਆਂ ਦੇ ਸੰਤ ਲੱਖਾਂ ਸਿੰਘ ਹੁਰੀਂ ਹੋਰ ਸਿੰਘਾਂ ਨੂੰ ਨਾਲ ਲੈ ਕੇ ਵਜ਼ੀਰਾ ਬਾਦ ਕੋਲ ਧੌਂਕਲ ਪੀਰ ਦੇ ਸਥਾਨ ਤੇ ਜਿਥੇ ਹਿੰਦੂ ਸਿੱਖ ਬੇ-ਦੀਨੇ ਹੋ ਜਿਆਰਤ ਕਰਨ ਜਾਂਦੇ ਸਨ ਅਤੇ ਇਸ ਭਰਮ ਨਾਲ ਬੜੇ ਭਾਰੀ ਟੱਲ ਨੂੰ ਚੁੰਮਦੇ ਸਨ ਤਾਂ ਕਿ ਉਹਨਾਂ ਦੀਆਂ ਆਸਾਂ ਮੁਰਾਦਾਂ ਪੂਰੀਆਂ ਹੋਣ, ਉਸ ਟੱਲ ਨੂੰ ਲਾਹ, ਹਰਨ ਹੋਣ ਦਾ ਮਨ ਬਣਾਇਆ। ਅਜਿਹਾ ਕਰਨ ਦਾ ਮਨੋਰਥ ਇਕ ਤਾਂ ਸਿੱਖਾਂ ਹਿੰਦੂਆਂ ਵਿਚ ਬਣੀ ਗਲਤ ਧਾਰਨਾਂ ਨੂੰ ਖਤਮ ਕਰਨਾ ਸੀ, ਦੂਸਰੇ ਸਖੀ ਸਰਵਰ ਦੇ ਵਧ ਰਹੇ ਹੰਕਾਰ ਨੂੰ ਨੱਥ ਪਾਉਂਣਾ ਸੀ। ਦੱਸਦੇ ਹਨ ਕਿ ਉਸ ਟੱਲ ਦੇ ਵੱਜਣ ਦੀ ਅਵਾਜ਼ ਬਹੁਤ ਦੂਰ ਦੂਰ ਤੱਕ ਸੁਣਾਈ ਦਿੰਦੀ ਸੀ। ਲੱਖਾ ਸਿੰਘ ਹੁਰ੍ਹਾਂ ਪਹਿਲਾਂ ਟੱਲ ਦੇ ਲਟਕੈਣ ਨੂੰ ਇਕ ਸਾਫੇ ਨਾਲ ਵਲੇਟ ਲਿਆ ਤਾਂ ਕਿ ਖੜਕਾ (ਖੜਾਕ) ਨਾ ਹੋਵੇ ਅਤੇ ਫਿਰ ਸਫਾਜੰਗ ਨਾਲ ਰੱਸੇ ਕੱਟ ਕੇ ਟੱਲ ਨੂੰ ਘੋੜੇ ਦੀ ਪਿਠ ਤੇ ਲੱਦ ਲਿਆ, ਮਜ਼ਾਰ ਦੇ ਮਜ਼ੌਰ ਨੇ ਪਿਛਾ ਕੀਤਾ। ਧੌਂਕਲ ਦੀ ਜੂਹ ਲੰਘ ਸਿੰਘਾਂ ਉਸਨੂੰ ਲੱਲਕਾਰਿਆ ਕਿ ਜੇ ਅਗਾਂਹ ਆਇਆ ਤਾਂ ਸੋਧ ਛੱਡਾਂਗੇ ਤੇ ਉਹ ਡਰਦਾ ਪਿਛਾਂਹ ਮੁੜ ਗਿਆ।

ਉਹ ਟੱਲ ਡੱਸਕੇ ਲਿਆ ਕੇ ਢਲਵਾਇਆ ਅਤੇ ਵੱਡਾ ਸਾਰਾ ਦੇਗਚਾ ਬਣਾ ਕੇ ਸ੍ਰੀ ਭੈਣੀ ਸਾਹਿਬ ਲੰਗਰ ਵਿਚ ਭੇਜਿਆ। ਜੋ ਹੁਣ ਇਕ ਵੱਡੀ ਮੱਟੀ ਦੇ ਰੂਪ

ਵਿਚ ਹੈ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਮੱਟੀ ਨੂੰ ਇਕ ਯਾਦ ਦੇ ਤੌਰ ਤੇ ਸੁਰੱਖਿਅਤ ਰੱਖਿਆ ਹੋਇਆ ਹੈ ।

ਇਹਨਾਂ ਸੰਤ ਲੱਖਾ ਸਿੰਘ ਹੁਰਾਂ ਦੇ ਦੂਸਰੇ ਭਾਈ ਸੰਤ ਝੰਡਾ ਸਿੰਘ ਹੁਰਾਂ ਦੇ ਪੋਤਰੇ ਸਨ ਸੰਤ ਮੰਗਲ ਸਿੰਘ ਜੀ । ਚੜਦੀ ਵਰੇਸੇ ਮੰਗਲ ਸਿੰਘ ਨੇ ਕੰਘੇ ਬਨਾਉਣੇ ਸ਼ੁਰੂ ਕੀਤੇ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਗਲੋਟੀ ਦਰਸ਼ਨ ਦਿੱਤੇ ਤਾਂ ਮਾਈ ਜੁਆਲੀ ਨੇ ਆਪਣੇ ਪੁੱਤਰ ਮੰਗਲ ਸਿੰਘ ਦੇ ਵਿਆਹ ਦੀ ਅਰਜ਼ ਕੀਤੀ ।

ਸੱਚੇ ਪਾਤਸ਼ਾਹ ਬਚਨ ਕੀਤਾ "ਮਾਈ ਤੇਰੇ ਕਿਨ੍ਹੇ ਪੁੱਤਰ ਨੇ "

ਮਾਈ ਨੇ ਆਖਿਆ "ਪੰਜ"

ਸਤਿਗੁਰੂ ਜੀ ਬਚਨ ਕੀਤਾ "ਇਹ ਸਾਨੂੰ ਦੇ ਛੱਡ" ।

ਬਚਨ ਮੰਨਦਿਆਂ ਮਾਈ ਜੁਆਲੀ ਨੇ ਆਪਣਾ ਵਿਚਕਾਰਲਾ ਪੁੱਤਰ ਮੰਗਲ ਸਿੰਘ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਪਨ ਕਰ ਦਿਤਾ । ਮੰਗਲ ਸਿੰਘ ਹੁਣ ਸਾਧੂ ਸੰਤਾਂ ਨਾਲ ਵਿਚਰਨ ਲੱਗਾ ਅਤੇ ਨਾਲ ਹੀ ਕੰਘੇ ਬਣਾ ਕੇ ਸਾਧੂਆਂ ਨੂੰ ਭੇਟ ਕਰਨਾਂ ਵੀ ਜਾਰੀ ਰੱਖਿਆ । ਫਿਰ ਮੰਗਲ ਸਿੰਘ ਗੁਜਰਾਂ ਵਾਲੇ ਸੰਤ ਕੇਸਰ ਸਿੰਘ ਚਵਿੰਡੇ ਵਾਲਿਆਂ ਦੇ ਜਥੇ ਵਿਚ ਸੇਵਾ ਕਰਨ ਲੱਗੇ ਅਤੇ ਨਾਲ ਹੀ ਕੰਘਿਆਂ ਦੀ ਸੇਵਾ ਵੀ ਜਾਰੀ ਰਹੀ ।

ਸਤਿਗੁਰੂ ਰਾਮ ਸਿੰਘ ਜੀ ਨੇ ਦੌਰੇ ਸਮੇਂ ਗਲੋਟੀਆਂ ਵਿਖੇ ਜਿਥੇ ਇਸ਼ਨਾਨ ਕੀਤਾ ਸੀ ਉਸ ਜਗ੍ਹਾ ਗਲੋਟੀਆਂ ਵਿਖੇ ਨਾਮਧਾਰੀ ਬੁੰਗਾ ਬਨਾਉਣ ਲਈ ਗਲੋਟੀਆਂ ਦੇ ਹੀ ਰਹਿਣ ਵਾਲੇ ਸੰਤ ਧਿਆਨ ਸਿੰਘ ਪੱਥਰਾਂ ਵਾਲਿਆਂ ਨੂੰ ਹੁਕਮ ਕੀਤਾ । ਧਿਆਨ ਸਿੰਘ ਪੱਥਰਾਂ ਵਾਲਿਆਂ ਨੇ ਪਹਿਲਾ ਕੱਚਾ ਬੁੰਗਾ ਬਣਾਇਆ ਅਤੇ ਫਿਰ ਉਹਨਾਂ ਸਮਿਆਂ ਵਿਚ ੧0,000 ਰੁ: ਖਰਚ ਕੇ ਪੱਕਾ ਬੁੰਗਾ ਤਿਆਰ ਕੀਤਾ ਤੇ ਇਸ ਬੁੰਗੇ ਦੀ ਸੇਵਾ ਸੰਤ ਮੋਹਣ ਸਿੰਘ ਹੁਰਾਂ ਨੂੰ ਸੌਪੀਂ ਗਈ । ਜਦੋਂ ਸੰਤ ਮੋਹਣ ਸਿੰਘ ਹੁਰੀਂ ਚੜਾਈ ਕਰ ਗਏ ਤਾਂ ਮੰਗਲ ਸਿੰਘ ਹੁਰਾਂ ਨੂੰ ਉਸ ਬੁੰਗੇ ਦੀ ਸੇਵਾ ਸੌਂਪੀ ਗਈ ਤਾਂ ਮੰਗਲ ਸਿੰਘ ਜੀ ਭਾਈ ਮੰਗਲ ਸਿੰਘ ਦੇ ਨਾਮ ਨਾਲ ਪੁਕਾਰੇ ਜਾਣ ਲਗੇ । ਭਾਈ ਜੀ ਸਤਿਗੁਰੂ ਜੀ ਦੇ ਹੁਕਮ ਵਿਚ ਰਹਿਕੇ ਇਸ ਬੁੰਗੇ ਦੀ ਸੇਵਾ ਸੰਭਾਲ ਕਰਦੇ ਰਹੇ ।

1947 ਦੇ ਰੌਲਿਆ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਾਈ ਮੰਗਲ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬ ਆਪਣੀ ਹਜ਼ੂਰੀ ਵਿਚ ਬੁਲਾ ਲਿਆ ਅਤੇ ਹਜੂਰੀ ਲਾਂਗਰੀ ਦਾ ਮਾਣ ਬਖਸ਼ਿਆ। ਲੰਗਰ ਦੀ ਸੇਵਾ ਕਰਦਿਆਂ ਭਾਈ ਜੀ ਕਦੇ ਕਿਸੇ ਨੂੰ ਫਿਕਾ ਨਹੀਂ ਬੋਲਿਆ, ਕਦੇ ਇਨਕਾਰ ਨਹੀ ਕੀਤਾ ਜੋ ਵੀ ਆਇਆ, ਜਦੋਂ ਵੀ ਆਇਆ ਭਾਈ ਜੀ ਦੇ ਨਿਮਰ ਸੁਭਾ ਨਾਲ ਕੀਲਿਆ ਗਿਆ।

ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ
ਗੁਰਮੁਖ ਨਿਮਾਣਾ ਹੋਹੁ ॥

(ਆਸਾਮ: ੩ -੪੪੧)

ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ।
ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭ ਜੀਅ ਸਮ੍ਹਾਰੇ ॥
(ਆਸਾ ਮ: ੫-੩੭੯)

"**ਜਸ ਜੀਵਨ** "ਭਾਗ ੩ ਪੰਨਾਂ ੧੧੭ ਤੇ ਵਹਿਮੀ ਜੀ ਵਲੋਂ ਜ਼ਿਕਰ ਹੈ :-

" ਮੰਗਲ ਸਿੰਘ ਜੀ ਲਾਂਗਰੀ ਠੰਢੇ ਦਿਲ ਅਤੇ ਉਦਾਰ ਬਿਰਤੀ ਵਾਲੇ ਸਨ। ਸਤਿਗੁਰੂ ਜੀ ਬਚਨ ਕਰਿਆ ਕਰਦੇ ਸਨ। ਜਿਸ ਲੰਗਰ ਵਿਚ ਭਾਈ ਮੰਗਲ ਸਿੰਘ ਜੀ ਹੋਣ, ਉਥੇ ਤੋਟ ਨਹੀਂ ਆਉਂਦੀ ਅਤੇ ਕੋਈ ਗਿਲੇਵਾਨ ਵੀ ਨਹੀਂ ਹੁੰਦਾ।"

ਲੰਗਰ ਦੀ ਸੇਵਾ ਕਰਦਿਆਂ ਤੇ ਸਿਮਰਨ ਕਰਦਿਆਂ ਭਾਈ ਜੀ ਤੇ ਰੂਹਾਨੀ ਰੰਗ ਚੜਨ ਲੱਗਾ

ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ
ਜਿਸੁ ਤੂੰ ਆਪਿ ਕਰਾਇਹਿ ॥

(ਮ: ੫-੭੪੯)

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰੂ ਕਾ ਮਨੁ ਮੰਨੇ ॥
ਜਾ ਸਤਿਗੁਰੂ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥

(ਵਾਰ ਗਉੜੀ ਮ: ੪-੩੧੪)

ਗੁਰੂ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ॥
(ਮਾਰੂ ਮ: ੧-੧੦੧੩)

ਤੇਰੀ ਸੇਵਾ ਸੋ ਕਰੇ ਜਿਸਨੋ ਲੈਹਿ ਤੂ ਲਾਈ
ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ ।
(ਮਾਰੂ ਮ:੧-੧੦੧੧)

ਸੇਵਾ ਕਰਦਿਆਂ ਭਾਈ ਜੀ ਦਾ ਮਨ ਸਾਧਿਆ ਗਿਆ, ਮਨ ਕੰਚਨ ਸਮਾਨ ਸ਼ੁੱਧ ਹੋ ਗਿਆ ਤੇ ਆਤਮਾ ਨਿਰਮਲ ਹੋ ਗਈ ਜਿਵੇ ਵਰਨਣ ਹੈ :-

ਬਿਸਰਿ ਗਈ ਸਭ ਤਾਤਿ ਪਰਾਈ ।
ਜਬ ਤੇ ਸਾਧ ਸੰਗਤਿ ਮੋਹਿ ਪਾਈ ॥ ਰਹਾਉ॥
ਨਾ ਕੋ ਬੈਰੀ ਨਹੀਂ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ ॥

(ਕਾਨੜਾ ਮ: ੫- ੧੨੯੯)

ਮਿਟਿ ਗਏ ਬੈਰ ਭਏ ਸਭ ਰੇਨ ॥
ਅੰਮ੍ਰਿਤ ਨਾਮੁ ਸਾਧ ਸੰਗਿ ਲੈਨ ॥

(ਗਉੜੀ ਮ: ੫-੨੯੫)

ਸੇਵਾ ਸਿਮਰਨ ਹੀ ਜ਼ਿੰਦਗੀ ਦਾ ਲੱਕਸ਼ ਹੋ ਗਿਆ,ਨਿਸ਼ਾਨਾ ਹੋ ਗਿਆ, ਸੁਭਾਅ ਹੋ ਗਿਆ । ਨਿਮਰਤਾ, ਨਿਰਮਾਣਤਾ ਦਾ ਰੂਪ ਹੋ ਗਏ –**"ਭਾਈ ਜੀ"**

ਹਰਿ ਭਇਓ ਖਾਂਡ ਰੇਤ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ
ਕਹਿ ਕਬੀਰ ਕੁਲ ਜਾਤਿ ਪਾਤਿ ਤਜਿ ਚੀਟੀ ਹੋਇ ਚੁਨਿ ਖਾਈ
(ਰਾਮਕਲੀ ਕਬੀਰ -੯੭੨)

ਸੇਵਾ ਕਉ ਦੋਊ ਭਲੇ ਇਕ ਸੰਤ ਦੁਇ ਰਾਮ

ਪੰਡਿਤ ਗੋਪਾਲ ਸਿੰਘ ਜੀ ਨੇ ਭਾਈ ਜੀ ਬਾਰੇ ਬਚਨ ਕਰਦਿਆਂ ਦੱਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਰਾਤ ਦਾ ਦੀਵਾਨ ਰੋਜ਼ ਮੈਂ ਲਾਇਆ ਕਰਦਾ ਸਾਂ ਦੀਵਾਨ ਦੀ ਸਮਾਪਤੀ ਕਦੇ ਰਾਤ ਦੇ ੧੨ ਵਜੇ ਹੋਣੀ ਕਦੇ ੧ ਵਜੇ ਤੇ

ਭਾਈ ਜੀ ਨੇ ਉਤਨਾ ਚਿਰ ਜਾਗਦੇ ਰਹਿਣਾ ਅਤੇ ਦੀਵਾਨ ਦੀ ਸਮਾਪਤੀ ਤੇ ਹੱਸਦਿਆਂ ਹੱਸਦਿਆਂ ਬਹੁਤ ਪਿਆਰ ਨਾਲ ਦੁੱਧ ਛਕਾਉਣਾ ਤੇ ਪੁਛਣਾ ਅੱਜ ਕਿਤਨੇ ਸਰੀਰਾਂ ਨੇ ਮਾਸ਼ ਸ਼ਰਾਬ ਤਿਆਗ ਕੇ ਭਜਨ ਲਿਆ ਹੈ ਤੇ ਸੁਣ ਕੇ ਕਹਿਣਾ ਵਾਹ ਬਈ ਵਾਹ !ਫਿਰ ਆਪ ਸੌਣ ਲਈ ਕਦੇ ਮੰਜਾਂ ਨਹੀਂ ਭਾਲਣਾ, ਬਿਸਤਰਾਂ ਨਹੀਂ ਢੂਡਣਾ ਭੁੰਜੇ ਹੀ ਤੱਪੜ ਜਾਂ ਸੱਫ ਸੁਟਕੇ ਨੀਂਦ ਪੂਰੀ ਕਰ ਲੈਣੀ। ਅਜਿਹਾ ਉਹਨਾਂ ਦਾ ਸੁਭਾਅ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿਕਟਤਾ, ਫਿਰ ਬਾਲਾ ਪ੍ਰੀਤਮ ਸਤਿਗੁਰੂ ਜਗਜੀਤ ਸਿੰਘ ਨਾਲ ਐਵੇ-ਮੁੱਚੀ ਖੇਡਣਾ, ਹੱਸਣਾ, ਹਸਾਉਣਾ, ਪਿਆਰ ਕਰਨਾ, ਗੁਰੂ ਘਰ ਦੀਆਂ ਸਾਖੀਆਂ ਸੁਨਾਣਾ ਇਹ ਸਭ ਸੋਨੇ ਤੇ ਸੁਹਾਗੇ ਵਾਲੀ ਗਲ ਬਣ ਗਈ।

ਸਤਿਗੁਰੂ ਸਹਜੈ ਦਾ ਖੇਤ ਹੈ ਜਿਸਨੋ ਲਾਏ ਭਾਉ ॥
ਨਾਉ ਬੀਜੇ ਨਾਉ ਉਗਵੈ ਨਾਮੇ ਰਹੈ ਸਮਾਇ ॥

( ਵਾਰ ਰਾਮਕਲੀ ਮ: ੩-੯੪੭)

ਤੇ ਫਿਰ ਅੱਠੇ ਪਹਿਰ ਹਾਜਰਾ ਹਜੂਰ ਸਤਿਗੁਰੂ ਜੀ ਦੇ ਦਰਸ਼ਨ ਅਤੇ ਭਵਿਖ ਦੇ ਸਤਿਗੁਰੂ ਦੇ ਸਨੇਹ ਨਾਲ ਮਹਿਕ ਤਾਂ ਸਖ਼ਸ਼ੀਅਤ ਵਿਚ ਘੁਲਣੀ ਹੋਈ

ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ ॥
(ਪ੍ਰਭਾਤੀ ਮ: ੧-੧੩੨੯)

ਆਪੁ ਵਿਚਾਰੈ ਸੁ ਪਰਖੇ ਹੀਰਾ
ਏਕ ਦ੍ਰਿਸਟਿ ਤਾਰੇ ਗੁਰੁ ਪੂਰਾ
ਐਸਾ ਸਾਹੁ ਸਰਾਫੀ ਕਰੈ
ਸਾਚੀ ਨਦਰਿ ਏਕ ਲਿਵ ਤਰੈ ॥

( ਆਸ ਮ: ੧-੪੧੩)

ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥
(ਮਾਰੂ ਮ :੧-੯੯੦)

ਕਵੀ ਪ੍ਰੀਤਮ ਸਿੰਘ ਜੀ ਨੇ, ਭਾਈ ਮੰਗਲ ਸਿੰਘ ਹੁਰਾਂ ਦੀ ਆਪ ਖਿੱਚੀ ਤਸਵੀਰ ਤੇ ਪਿਠ-ਅੰਕਨ ਕੀਤਾ ਹੈ :-

" ਭਾਈ ਮੰਗਲ ਸਿੰਘ ਜੀ ਲਾਂਗਰੀ ਨਮਰ, ਹਾਰਦਿਕ ਸੇਵਕ ਤੇ ਸਭਦੇ ਕੰਮ ਆਉਣ ਵਾਲੇ ਹਨ। "

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਉਹਲਾ ਕਰਨ ਦਾ ਸੱਲ ਭਾਵੇ ਵੱਡਾ ਸੀ ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਦਰੇ-ਅਨਾਇਤ ਨੇ ਭਾਈ ਜੀ ਦੀ ਜੀਵਨ ਗਤੀ ਵਿਚ ਖੜੋਤ ਨਹੀਂ ਆਉਂਣ ਦਿਤੀ। ਕਾਫੀ ਅਰਸੇ ਤੋਂ ਭਾਈ ਜੀ ਭਾਵੇ ਸਰੀਰਕ ਤੌਰ ਤੇ ਠੀਕ ਨਹੀਂ ਸਨ। ਇਕ ਵਾਰ ਤਰਸੇਮ ਸਿੰਘ ਨਿਜੀ ਸੱਕਤਰ, ਸੂਬਾ ਰੇਸ਼ਮ ਸਿੰਘ ਹੁਸ਼ਿਆਰਪੁਰ, ਭਾਈ ਮੰਗਲ ਸਿੰਘ ਦੇ ਦਰਸ਼ਨ ਕਰਨ ਗਏ ਜਦੋਂ ਉਹ ਮੰਜੇ ਤੇ ਹੀ ਅਧਰੰਗ ਕਾਰਨ ਲੇਟੇ ਹੋਏ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਸੁਣਦਿਆਂ, ਕਰਦਿਆਂ ਵੈਰਾਗ ਵਿਚ ਸਭ ਕੁਛ ਭੁੱਲ ਗਏ। ਤਰਸੇਮ ਸਿੰਘ ਹੁਰਾਂ ਪੁਛਿਆ ਭਾਈ ਜੀ ਕੋਈ ਤਕਲੀਫ ਤਾਂ ਭਾਈ ਜੀ ਅੱਖਾਂ ਵਿਚੋਂ ਜਲ ਦੀਆਂ ਨਦੀਆਂ ਵਹਾਉਂਦੇ ਹੋਏ ਕਹਿਣ ਲੱਗੇ ਇਕ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਸ ਦੀ ਵਰੋਸਾਈ ਸੰਗਤ ਦੇ ਵਿਛੋੜੇ ਦਾ ਦੁਖ ਹੈ, ਬਾਕੀ ਸਭ ਠੀਕ ਹੈ। ਤਰਸੇਮ ਸਿੰਘ ਨੇ ਸ੍ਰੀ ਭੈਣੀ ਸਾਹਿਬ ਆ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਾਰੀ ਵਿਥਿਆ ਸੁਣਾਈ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਜਿਵੇਂ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰਿਆ ਸੇਵਕਾਂ ਨੂੰ ਲੱਭ ਲੱਭ ਕੇ ਆਪਣੇ ਵਲੋਂ ਸ੍ਰੀ ਭੈਣੀ ਸਾਹਿਬ ਬਣਾਏ ਬਿਰਧ ਆਸ਼ਰਮ ਵਿਚ ਲਿਆ ਕੇ ਸੇਵਾ ਸੰਭਾਲ ਕਰਕੇ, ਮਿਲਕੇ ਖੁਸ਼ ਹੁੰਦੇ ਹਨ ਉਸ ਸੁਭਾਅ ਮੁਤਾਬਕ ਇਕ ਦਮ ਕਾਰ ਭੇਜ ਕੇ ਭਾਈ ਜੀ ਨੂੰ ਵੀ ਸ੍ਰੀ ਭੈਣੀ ਸਾਹਿਬ ਬਿਰਧ ਸ਼ਾਲਾ ਵਿਚ ਲੈ ਆਂਦਾ ਅਤੇ ਜਦੋਂ ਇਹਨਾਂ ਦਾ ਹੁਸ਼ਿਆਰਪੁਰ ਮਿਲਣ ਨੂੰ ਜੀ ਕਰੇ ਤਾਂ ਕਾਰ ਤੇ ਜਾਣ ਆਉਣ ਕਰਵਾ ਦੇਂਦੇ।

ਇਸ ਤਰਾਂ ਭਾਈ ਮੰਗਲ ਸਿੰਘ ਜੀ ਸ੍ਰੀ ਭੈਣੀ ਸਾਹਿਬ ਬਿਰਧ-ਸ਼ਾਲਾ ਵਿਚ ਨਿਵਾਸ ਕਰਦੇ ਸਨ ਪਰ ਸਤਿਗੁਰੂ ਜਗਜੀਤ ਸਿੰਘ ਜੀ ਹਮੇਸ਼ਾਂ ਭਾਈ ਜੀ ਵੱਲ ਉਚੇਚ ਕਰਕੇ ਜਾਣਾ ਨਾ ਭੁਲਦੇ। ਦੇਸ-ਵਿਦੇਸ ਦੇ ਦੌਰਿਆਂ ਤੇ ਇਹ ਵਿਛੋੜਾ ਭਾਈ ਜੀ ਦੀਆਂ ਅੱਖਾਂ ਦੀ ਨਮੀ ਨੂੰ ਸੁਕਣ ਨਾ ਦਿੰਦਾ ਤੇ ਵਿਛੋੜੇ ਵਿਚ ਉਹਨਾਂ ਦਾ

ਵਿਰਲਾਪ ਸ੍ਰੀ ਭੈਣੀ ਸਾਹਿਬ ਦੇ ਮੋਰਾਂ ਨੂੰ ਵੀ ਕੂਕਣ ਲਈ ਮਜਬੂਰ ਕਰ ਦੇਂਦਾ। ਫਿਰ ਫੋਨ ਤੇ ਜਦੋਂ ਹਜੂਰ ਦਾ ਸੁਨੇਹਾ ਪੁੱਜਣਾ ਤਾਂ ਜਿਵੇਂ ਭਾਈ ਜੀ ਨੇ ਅੱਖੀਆਂ ਦਾ ਪਾਣੀ ਅੱਜ ਹੀ ਮੁੱਕਾ ਛੱਡਣਾ ਹੋਵੇ, ਕਈ ਕਈ ਘੰਟੇ ਭਾਈ ਜੀ ਨੇ ਬੁੱਲ ਚਿਥ ਚਿਥ ਇਸ ਬ੍ਰਿਹੋ ਕੁੱਠੀ ਵੇਦਨਾਂ ਦਾ ਇਜ਼ਹਾਰ ਕਰਦੇ ਰਹਿਣਾ, ਭਾਈ ਜੀ ਦੀ ਜਿਤਨੀ ਸ਼ਰਧਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਤੇ ਸੀ ਉਤਨੀ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਰਹੀ ਅਤੇ ਤੋੜ ਨਿਭੀ ਜਿਵੇਂ ਕਿ ਗੁਰਬਾਣੀ ਵਿਚ ਕਥਨ ਹੈ :

"ਸੇਵਕ ਕੀ ਓੜਕਿ ਨਿਬਹੀ ਪ੍ਰੀਤਿ।
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ। ਰਹਾਉ।
ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ।
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ।
..................................................(ਪੰਨਾ੧੦੦੦)

ਭਾਈ ਜੀ ਨੂੰ ਮਿਲਣ ਵਾਲਿਆਂ ਨੂੰ ਨਿਰਸੰਦੇਹ ਕਿਸੇ ਕੋਲੋ "ਬੈਰਾਗ" ਲਫਜ ਦੇ ਅਰਥ ਪੁਛਣ ਦੀ ਕਦੇ ਲੋੜ ਨਹੀਂ ਪਵੇਗੀ।

ਸਤਿਗੁਰੂ ਜੀ ਦੇ ਪਿਆਰ ਦੇ ਪਾਤਰ ਅਤੇ ਚਰਨਾਂ ਦੇ ਭੌਰੇ ਭਾਈ ਜੀ ੨ਅਪ੍ਰੈਲ ੧੯੯੮ ਨੂੰ ਆਪਣੀਆਂ ਸੁਗੰਧੀਆਂ ਵਿਖੇਰਦੇ ਪੱਛਮ ਦੀ ਲਾਲੀ ਨਾਲ ੭.੪੫ ਤੇ ਇਕ ਮਿੱਕ ਹੋ ਗਏ।

ਅਜੀਤ ਸਿੰਘ ਲਾਇਲ
ਸਕੱਤਰ,
ਨਾਮਧਾਰੀ ਦਰਬਾਰ (ਸ੍ਰੀ ਭੈਣੀ ਸਾਹਿਬ)।